

ੴ ਸਤਿਗੁਰ ਪ੍ਰਸਾਦਿ ॥



ਗੁਰੂ ਨਾਨਕ ਦੇਵ ਮਿਸ਼ਨ ਸੀਰੀਜ 329

ਮਹਾਂ ਕਾਲ ਕਾਲਿਕਾ ਆਰਾਧੀ

# ਕੀ ਗੁਰੂ ਗੋਬਿੰਦ ਸਿੰਘ ਦੇਵੀ ਦੀ ਪੂਜਾ ਕਰਦੇ ਸਨ ?

ਲੇਖਕ :

ਸ: ਸੁਰਜੀਤ ਸਿੰਘ

(ਸਾਬਕ ਪ੍ਰਿੰਸੀਪਲ ਗੁਰਮਤਿ ਕਾਲਜ ਪਟਿਆਲਾ)

9, ਫਰੈਂਡਜ਼ ਕਾਲੋਨੀ, ਸਾਊਥ ਮਾਡਲ ਗਰਾਮ, ਲੁਧਿਆਣਾ ।

ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ ।

ਡਾਕ ਘਰ ਸਨੌਰ ਪਟਿਆਲਾ ।
ਪੰਜਾਬ ਇੰਡੀਆ

ਭੇਖ 75 ਪੈਸੇ

# ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ

ਇਸ ਮਿਸ਼ਨ ਵਲੋਂ 1963 ਤੋਂ ਲੈ ਕੇ ਹੁਣ ਤਕ 330 ਟ੍ਰੈਕਟ ਅਤੇ ਦਸ ਕੁ ਵਡੇਰੇ ਪੁਸਤਕ ਪ੍ਰਕਾਸ਼ਤ ਹੋਏ ਹਨ ਅਤੇ ਇਹ ਸੇਵਾ ਵਧੇਰੇ ਉਤਸ਼ਾਹ ਨਾਲ ਜਾਰੀ ਹੈ। 1988 ਤੋਂ ਸਾਲ ਭਰ ਵਿਚ ਵੀਹ ਟ੍ਰੈਕਟ ਪ੍ਰਕਾਸ਼ਤ ਕਰਨਾ ਮਿਥਿਆ ਗਿਆ ਹੈ ਸਾਲਾਨਾ ਚੰਦਾ ਵੀਹ ਰੁਪੈ ਅਤੇ ਜੀਵਨ ਪ੍ਰਯੰਤ ਇਕੋ ਵਾਰ ਦੇਣ ਯੋਗ ਚੰਦਾ 150 ਰੁਪੈ ਹੈ। ਪਰਦੇਸ਼ ਲਈ 300 ਰੁਪੈ ਅਤੇ ਹਵਾਈ ਡਾਕ ਲਈ 500 ਰੁਪੈ ਹੈ। ਹਰ ਮੈਂਬਰ ਨੂੰ ਟ੍ਰੈਕਟ ਫਰੀ ਜਾਂਦਾ ਹੈ।

ਮਿਸ਼ਨ ਵਲੋਂ ਹਿੰਦੀ ਵਿਚ ਟ੍ਰੈਕਟ ਪ੍ਰਕਾਸ਼ਤ ਕਰ ਕੇ ਨਾਗਪੁਰ ਦੇ ਗਿਰਦੇ ਨਵਾਹ ਵਿਚ ਵਸਦੇ ਦੋ ਕ੍ਰੋੜ ਦੇ ਲਗਭਗ ਵਣਜਾਰੇ ਸਿਕਲੀਗਰ ਆਦ ਜਾਤੀਆਂ ਵਿਚ ਵੰਡਣ ਲਈ 'ਗੁਰੂ ਨਾਨਕ ਬੈਕ-ਵਰਡ ਕਲਾਸਜ ਸੇਵਾ ਸਮਾਜ' ਨੂੰ ਭੇਜੇ ਜਾਂਦੇ ਹਨ। ਇਹ ਸਮਾਜ ਕਈ ਬਰਸਾਂ ਤੋਂ ਇਸ ਇਲਾਕੇ ਵਿਚ ਗੁਰਮਤਿ ਪ੍ਰਚਾਰ ਦੀ ਸੇਵਾ ਨਿਬਾਹ ਰਿਹਾ ਹੈ।

ਇਸ ਤੋਂ ਇਲਾਵਾ ਗੁਰੂ ਨਾਨਕ ਦੇਵ ਮਿਸ਼ਨ ਕਾਲਜ ਵਿਦਿ-ਆਰਥੀਆਂ ਦੇ ਸਾਲਾਨਾ ਧਾਰਮਕ ਇਮਤਿਹਾਨ ਲੈ ਕੇ ਜੇਤੂ ਵਿਦਿ-ਆਰਥੀਆਂ ਨੂੰ ਕੈਸ਼ ਤੇ ਪੁਸਤਕ ਇਨਾਮ ਦੇਦਾ ਹੈ, ਜਿਨ੍ਹਾਂ ਦੀ ਘੱਟੋ ਘਟ ਗਿਣਤੀ ਸਾਲ ਅੰਦਰ 77 ਹੈ।

ਸਕੱਤਰ

# ਕੀ ਗੁਰੂ ਗੋਬਿੰਦ ਸਿੰਘ ਜੀ ਦੇਵੀ ਦੀ ਪੂਜਾ ਕਰਦੇ ਸਨ ?

## *ਮਹਾਂ ਕਾਲ ਕਾਲਿਕਾ ਆਰਾਧੀ*

ਦਸਮ ਗ੍ਰੰਥ ਦੀਆਂ ਬਾਣੀਆਂ ਵਿਚੋਂ ਲਈਆਂ ਇਨ੍ਹਾਂ ਇੱਕਾ ਦੁੱਕਾ ਤੁਕਾਂ ਦੇ ਹਵਾਲੇ ਨਾਲ ਕੁਝ ਲੋਕ ਗੁਰੂ ਗੋਬਿੰਦ ਸਿੰਘ ਨੂੰ ਦੁਰਗਾ (ਭਗਾਉਤੀ ਭਵਾਨੀ, ਜਵਾਲਾ, ਮਹਾਂਕਾਲੀ, ਚੰਡੀਕਾ ਆਦਿ) ਦੇਵੀ ਦੇ ਉਪਾਸ਼ਕ ਤੇ ਭਗਤ/ਪੁਜਾਰੀ ਦਸਣ ਦਾ ਯਤਨ ਕਰ ਰਹੇ ਹਨ। ਖਾਸ ਤੌਰ ਉਤੇ ਬਚਿਤ੍ਰ ਨਾਟਕ ਵਿਚ "ਅਬ ਮੈਂ ਅਪਣੀ ਕਥਾ ਬਖਾਨੋ" ਵਾਲੀ ਚੌਪਈ ਵਿਚ ਆਈ ਤੁਕ :

"ਤਹ ਹਮ ਅਧਿਕ ਤਪਸਿਆ ਸਾਧੀ ॥
ਮਹਾਂ ਕਾਲ ਕਾਲਿਕਾ ਆਰਾਧੀ ॥"

ਦਾ ਵਰਨਣ ਕੀਤਾ ਜਾਂਦਾ ਹੈ। ਇਸੇ ਤਰ੍ਹਾਂ ਭਾਈ ਗੁਰਦਾਸ (ਦੂਸਰੇ) ਦੀ ਵਾਰ ਵਿਚ ਖਾਲਸੇ ਦੀ ਸਿਰਜਨਾ ਦੇ ਸੰਬੰਧ ਵਿਚ 'ਗੁਰ ਸਿਮਰ ਮਨਾਈ ਕਾਲਕਾ ਖੰਡੇ ਕੀ ਬੇਲਾ' ਦਾ ਜ਼ਿਕਰ ਕਰਦਿਆਂ ਉਨ੍ਹਾਂ ਨੂੰ 'ਮਹਾਂਕਾਲੀ' ਦਾ ਉਪਾਸ਼ਕ ਦਰਸਾਇਆ ਜਾਂਦਾ ਹੈ। ਫਿਰ ਵਾਰ ਸ੍ਰੀ ਭਗਾਉਤੀ ਜੀ ਕੀ ਦੇ ਮੁਢਲੇ ਸ਼ਬਦਾਂ 'ਪ੍ਰਿਥਮ ਭਗੌਤੀ ਸਿਮਰ ਕੈ" ਜੋ ਸਿਖ ਅਰਦਾਸ ਦੇ ਮੁਢਲੇ ਸ਼ਬਦ ਹਨ, ਨੂੰ ਗੁਰੂ ਸਾਹਿਬ ਨੂੰ ਭਗੌਤੀ

ਦਾ ਸਿਮਰਨ ਕਰਨ ਵਾਲੇ ਦਸਣ ਲਈ ਪ੍ਰਮਾਣ ਦੇ ਤੌਰ ਉਤੇ ਵਰਤਦੇ ਹਨ।

ਕਿਸੇ ਵੀ ਤੁਕ ਜਾਂ ਟੂਕ ਨੂੰ ਉਸ ਦੇ ਅੱਗਲ ਪਿੱਛਲ ਨਾਲੋਂ ਨਿਖੇੜ ਕੇ, ਕੇਸ ਦੇ ਪ੍ਰਸੰਗ ਤੇ ਪ੍ਰਸਥਿਤੀ ਨਾਲੋਂ ਵਖਰਾ ਕਰਕੇ, ਨਾ ਕੇਵਲ ਅਰਥ ਦਾ ਹੀ ਅਨਰਥ ਕੀਤਾ ਜਾਂਦਾ ਹੈ, ਸਗੋਂ ਉਸ ਦੇ ਰਚੇਤਾ ਨਾਲ ਵੀ ਘੋਰ ਬੇ-ਇਨਸਾਫ਼ੀ ਕੀਤੀ ਜਾਂਦੀ ਹੈ। ਫਿਰ ਕਿਸੇ ਵੀ ਸ਼ਬਦ ਜਾਂ ਤੁਕ ਦੇ ਅਰਥ ਜਾਂ ਉਸ ਦੀ ਵਿਆਖਿਆ, ਉਸੇ ਬਾਣੀ ਜਾਂ ਹੋਰ ਬਾਣੀਆਂ ਦੇ ਹਵਾਲੇ ਨਾਲ ਹੀ ਕੀਤੀ ਜਾਣੀ ਚਾਹੀਦੀ ਹੈ, ਕਿਉਂਕਿ ਇਨ੍ਹਾਂ ਦੇ ਭਾਵ ਦੀ ਵਿਆਖਿਆ ਹੋਰ ਵੀ ਕਈ ਜਗ੍ਹਾ ਉਤੇ ਕੀਤੀ ਮਿਲਦੀ ਹੈ। ਫਿਰ ਸਭ ਤੋਂ ਵਡੀ ਗੱਲ ਇਹ ਹੈ ਕਿ ਗੁਰੂ ਨਾਨਕ ਦੇਵ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਤਕ ਸਾਰੇ ਗੁਰੂ ਸਾਹਿਬਾਨ ਇਕੋ ਜੋਤਿ ਦਾ ਸਰੂਪ ਸਨ ਤੇ ਇਕੋ ਹੀ ਜੁਗਤ ਵਿਚ ਚਲਦੇ ਤੇ ਵਰਤਦੇ ਰਹੇ ਹਨ, ਸਾਰੇ ਹੀ ਇਕੋ ਡਿਸਿ-ਪਲਿਨ ਦੇ ਧਾਰਨੀ ਸਨ। ਇਸ ਲਈ ਗੁਰੂ ਗੋਬਿਦ ਸਿੰਘ ਜੀ ਦੇ ਕਿਸੇ ਵੀ ਕਥਨ ਦੀ ਵਿਆਖਿਆ ਕਰਨ ਲਗਿਆਂ ਇਨ੍ਹਾਂ ਸਾਰੀਆਂ ਗੱਲਾਂ, ਖਾਸ ਕਰਕੇ ਗੁਰਮਤਿ ਡਿਸਿਪਲਿਨ ਤੇ ਗੁਰਮਤਿ ਵਿਚਾਰ ਧਾਰਾ ਦਾ ਧਿਆਨ ਰਖਣਾ ਅਤਿਅੰਤ ਜ਼ਰੂਰੀ ਹੈ।

ਗੁਰੂ ਗੋਬਿੰਦ ਸਿੰਘ, ਗੁਰੂ ਨਾਨਕ ਦੇਵ ਦੀ ੧ੳ ਦੀ ਧਾਰਨਾ, ਜਿਸ ਵਿਚ ਏਕਾ, ਹਿੰਦਸੇ ਦੇ ਰੂਪ ਵਿਚ ਲਿਖਿਆ ਹੋਇਆ ਹੈ, ਤਾਂ ਕਿ ਇਸ ਨੂੰ ਅਗੇ ਹਿਸਿਆਂ ਵਿਚ ਨਾ ਵੰਡਿਆ ਜਾ ਸਕੇ, ਉਤੇ ਚਲਦੇ ਹੋਏ ਸਰਬ ਲੋਹ ਗ੍ਰੰਥ ਵਿਚ 'ਏਕ ਬਿਨਾ ਮਨ ਨੈਕ ਨਾ ਆਨੈ' ਦਾ ਆਦੇਸ਼ ਦਿੰਦੇ ਹਨ,

ਜੋ ਗੁਰੂ ਅਰਜਨ ਦੇਵ ਦੇ ਕਥਨ :

'ਜੇ ਤੂ ਤੁਠਾ ਕ੍ਰਿਪਾ ਨਿਧਾਨ ਨਾ ਦੂਜਾ ਵੇਖਾਲ'

(ਗੁਰੂ ਗ੍ਰੰਥ ਸਾਹਿਬ ਪੰ: 761) ਦੇ ਐਨ ਸਮਾਂਤਰ ਹੈ। ਐਸੇ ਗੁਰੂ ਗੋਬਿੰਦ ਸਿੰਘ ਨੂੰ ਕਿਸੇ ਦੇਵੀ ਦੇਵਤੇ ਦਾ ਪੁਜਾਰੀ ਕਹਿਣਾ ਕੀ ਉਸ ਨਾਲ ਘੋਰ ਅਨਿਆਂ ਨਹੀਂ ? ਫਿਰ ਇਸ 'ਇਕ' ਵਿਚ "ਪੂਰਨ ਪ੍ਰੇਮ ਪ੍ਰਤੀਤ ਸਜੈ" ਦਾ ਐਲਾਨ ਕਰਨ ਵਾਲਾ ਆਪਣਾ ਪ੍ਰੇਮ ਕਿਸੇ ਹੋਰ ਵੀ ਦੇਵੀ ਦੇਵਤੇ ਨਾਲ ਕਿਵੇਂ ਜੋੜ ਸਕਦਾ ਹੈ। ।ਇਸ 'ਇਕ' ਉਤੇ ਪੂਰਨ ਪ੍ਰਤੀਤ ਰਖਣ ਵਾਲਾ ਕਿਸੇ ਦੂਸਰੇ ਦੇਵੀ ਦੇਵਤਾ ਦੀ ਕਿਵੇ ਉਪਾਸਨਾ ਕਰੇਗਾ। ਪੂਰਨ ਪ੍ਰੇਮ ਤੇ ਪ੍ਰਤੀਤ ਤਾਂ ਕਦੀ ਵੰਡੇ ਨਹੀਂ ਜਾ ਸਕਦੇ ਫਿਰ :

'ਜਾਗਤ ਜੋਤਿ ਜਪੈ ਨਿਸਬਾਸੁਰ'

ਕਹਿਣ ਵਾਲਾ ਦੁਰਗਾ ਆਦਿ ਮਿਥਿਹਾਸਕ ਹਸਤੀਆਂ ਦਾ ਕਿਵੇਂ ਧਿਆਨ ਕਰੇਗਾ।

ਉਹ ਤਾਂ ਕੇਵਲ ਅਕਾਲ ਪੁਰਖ ਨੂੰ ਹੀ ਧਿਆਉਂਦੇ ਸਨ, ਐਸੇ ਅਕਾਲ ਪੁਰਖ ਨੂੰ ਜਿਸ ਬਾਰੇ ਉਹ ਕਹਿੰਦੇ ਹਨ :

ਚਕ੍ਰ ਚਿਹਨ ਅਰੁ ਬਰਨ ਜਾਤਿ ਅਰ ਪਾਤਿ ਨਹਿਨ ਜਿਹ ॥
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨਾ ਸਕਤਿ ਕਿਹ ॥
ਅਚਲ ਮੂਰਤਿ ਅਨਭਉ ਪ੍ਰਕਾਸ਼ ਅਮਿਤੋਜ ਕਹਿਜੈ ॥
ਕੋਟਿ ਇੰਦ੍ਰ ਇੰਦ੍ਰਾਣ ਸਾਹਿ ਸਾਹਾਣਿ ਗਣਿਜੈ ॥

(ਜਾਪੁ ਸਾਹਿਬ)

ਉਨ੍ਹਾਂ ਦੀ ਉਪਾਸ਼ਨਾ ਤੇ ਆਰਾਧਨਾ ਦਾ ਕੇਂਦਰ ਉਹ ਹੀ ਹੈ ਜਿਸ ਨੂੰ ਗੁਰੂ ਨਾਨਕ ਨੇ 'ਅਕਾਲ ਮੂਰਤਿ, ਅਜੂਨੀ

ਤੇ ਸੈਭੰ' ਕਿਹਾ ਹੈ, ਤੇ ਨਿਰੰਕਾਰ ਕਿਹਾ ਹੈ।

ਉਹ ਤਾਂ ਬੜੇ ਸਪਸ਼ਟ ਸ਼ਬਦਾਂ ਵਿਚ ਕਹਿੰਦੇ ਹਨ :

ਮੈ ਨ ਗਨੇਸਹ ਪ੍ਰਿਥਮ ਮਨਾਊਂ ॥
ਕਿਸਨ ਬਿਸਨ ਕਬਹੂੰ ਨਾ ਧਿਆਊਂ ॥
ਕਾਨ ਸੁਨੇ ਪਹਿਚਾਨ ਨ ਤਿਨ ਸੋਂ ॥
ਲਿਵ ਲਾਗੀ ਮੋਰੀ ਪਗ ਇਨ ਸੋਂ ॥

'ਕਾਨ ਸੁਨੇ ਪਹਿਚਾਨ ਨ ਤਿਨ ਸੋਂ' ਕਹਿਣ ਵਾਲਾ ਉਨ੍ਹਾਂ 'ਹਸਤੀਆਂ' ਦੀ ਉਪਾਸ਼ਨਾ ਕਿਵੇਂ ਕਰ ਸਕਦਾ ਹੈ, ਜਿਨ੍ਹਾਂ ਦੇ ਸਰੂਪ ਮਿਥੇ ਜਾ ਸਕਦੇ ਹਨ, ਬੁਤ ਬਣਾਏ ਜਾ ਸਕਦੇ ਹਨ, ਜਿਵੇਂ ਦੁਰਗਾ, ਮਹਾਂਕਾਲੀ, ਭਵਾਨੀ ਆਦਿ ਦੇਵੀਆਂ ਦੇ ਬਣਾਏ ਜਾਂਦੇ ਹਨ। ਗੁਰੂ ਗੋਬਿੰਦ ਸਿੰਘ ਬਚਿਤ੍ਰ ਨਾਟਕ ਵਿਚ ਆਪਣੀ ਪੂਜਾ ਤੇ ਉਪਾਸ਼ਨਾ ਬਾਰੇ ਦਸਦੇ ਹਨ :

ਕਿਸੂ ਨ ਭੇਖ ਭੀਜ ਹੋਂ ॥ ਅਲੇਖ ਬੀਜ ਬੀਜ ਹੋਂ ॥ (34)
ਪਖਾਨ ਪੂਜ ਹੋਂ ਨਹੀਂ ॥ ਨ ਭੇਖ ਭੀਜ ਹੋਂ ਕਹੀਂ ॥
ਅਨੰਤ ਨਾਮ ਗਾਇ ਹੋ ॥ ਪਰਮ ਪੁਰਖ ਪਾਇ ਹੋ ॥ (35)

ਤਾਂ ਫਿਰ 'ਮਹਾਂ ਕਾਲ ਕਾਲਿਕਾ ਆਰਾਧੀ' ਵਿਚ ਕਾਲਿਕਾ ਦਾ ਕੀ ਭਾਵ ਹੋਇਆ। ਇਸ ਦਾ ਭਾਵ ਹੈ ਉਹ ਮਹਾਂ ਕਾਲ, ਜੋ ਕਾਲ ਦਾ ਵੀ ਕਾਲ ਹੈ ਯਾਨੀ ਕਾਲ ਦਾ ਵੀ ਨਾਸ ਕਰਨ ਵਾਲਾ ਹੈ, ਜਿਸ ਨੂੰ ਜਾਪੁ ਸਾਹਿਬ ਵਿਚ "ਨਮੋ ਕਾਲ ਕਾਲੇ" ਕਿਹਾ ਹੈ, ਭਾਵ ਪ੍ਰਭੂ ਪਰਮਾਤਮਾ

ਇਹ ਭਾਵ ਬਚਿਤ੍ਰ ਨਾਟਕ ਦੀ ਇਸ ਤੁਕ ਤੋਂ ਅਗਲੀਆਂ ਤੁਕਾਂ :

"ਦ੍ਵੈ ਤੇ ਏਕ ਰੂਪ ਹੈ ਗਯੋ"
"ਤਿਨ ਪ੍ਰਭ ਜਬ ਆਇਸ ਮੁਹਿਦੀਆ" ਤੇ
"ਚੁਭੀ ਰਹੀ ਸ੍ਰੁਤ ਪ੍ਰਭੁ ਚਰਨਨ ਮਹਿ"

ਤੋਂ ਸਪਸ਼ਪ ਹੋ ਜਾਂਦਾ ਹੈ।

ਇਹ ਹੀ ਭਾਵ ਭਾਈ ਗੁਰਦਾਸ (II) ਦੀ ਤੁਕ' ਗੁਰ ਸਿਮਰ ਮਨਾਈ ਕਾਲਕਾ' ਵਿਚ ਕਾਲਕਾ (ਕਾਲ ਦਾ ਵੀ ਕਾਲ ਕਰਨ ਵਾਲਾ) ਦਾ ਹੈ। ਇਸਨੂੰ ਇਸਤ੍ਰੀ ਲਿੰਗ ਵਿਚ ਲਿਖਣ ਦਾ ਭਾਵ ਕੋਈ ਦੇਵੀ ਨਹੀਂ। ਪ੍ਰਭੂ ਪਰਮਾਤਮਾ ਜੋ ਨਿਰੰਕਾਰ ਹੈ, ਉਸ ਦਾ ਕੋਈ ਲਿੰਗ ਨਹੀਂ, ਉਸ ਨੂੰ ਕਿਸੇ ਵੀ ਰੂਪ ਵਿਚ ਬਿਆਨਿਆ ਜਾ ਸਕਦਾ ਹੈ। ਜਿਵੇਂ "ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ (ਪੰ: 103) ਵਿਚ "ਮਾਤਾ" ਸ਼ਬਦ ਨਾਲ ਸਬੰਧਕ 'ਮੇਰਾ ਵਰਤਿਆ ਹੈ ਭਾਵੇਂ ਮਾਤਾ ਇਸਤ੍ਰੀ ਲਿੰਗ ਹੈ ਤੇ ਸੰਬੰਧਕ 'ਮੇਰਾ' ਕੇਵਲ ਪੁਲਿੰਗ ਨਾਲ ਵਰਤਿਆ ਜਾਂਦਾ ਹੈ।

ਇਸੇ ਤਰ੍ਹਾਂ ਭਗਉਤੀ ਕੀ ਵਾਰ ਵਿਚ "ਪ੍ਰਿਥਮ ਭਗੌਤੀ ਸਿਮਰ ਕੈ' ਵਿਚ ਭਗੌਤੀ ਦਾ ਭਾਵ ਵੀ ਮਹਾਂ ਕਾਲ, ਯਾਨੀ ਪਰਮਾਤਮਾ ਹੀ ਹੈ।

ਗੁਰੂ ਗੋਬਿੰਦ ਸਿੰਘ ਬਚਿਤ੍ਰ ਨਾਟਕ ਵਿਚ ਅਕਾਲ ਪੁਰਖ ਪਰਮਾਤਮਾ ਨੂੰ ਜਿਥੇ 'ਸਰਬ ਕਾਲ' ਕਹਿੰਦੇ ਹਨ, ਉਥੇ ਉਸ ਨੂੰ 'ਸਰਬ ਲੋਹ' ਵੀ ਕਹਿੰਦੇ ਹਨ :

ਅਕਾਲ ਪੁਰਖ ਕੀ ਰਛਾ ਹਮਨੈ'
ਸਰਬ ਲੋਹ ਦੀ ਰਛਿਆ ਹਮਨੈ '
ਸਰਬ ਕਾਲ ਜੀ ਦੀ ਸਦਾ ਰਛਿਆ ਹਮਨੈ'
ਸਰਬ ਲੋਹ ਜੀ ਦੀ ਸਦਾ ਰਛਿਆ ਹਮਨੈ'

ਚੋਪਈ (ਮੈ ਨ ਗਨੇ ਸਹਿ ਪ੍ਰਿਥਮ ਮਨਾਊਂ) ਵਿਚ ਵੀ ਇਸੇ ਤਰ੍ਹਾਂ ਪਰਮਾਤਮਾ ਨੂੰ ਮਹਾ ਕਾਲ ਤੇ ਮਹਾ ਲੋਹ ਕਿਹਾ ਹੈ।

ਮਹਾ ਕਾਲ ਰਖ ਵਾਰ ਹਮਾਰੋ ॥
ਮਹਾ ਲੋਹ ਮੈ ਕਿੰਕਰ ਥਾਰੋ ॥

ਫਿਰ ਬਚਿਤ੍ਰ ਨਾਟਕ ਵਿਚ ਜਿਥੇ ਉਸ ਨੂੰ 'ਜਗ ਕਾਰਣ ਤੇ ਸ੍ਰਿਸਟ ਉਬਾਰਣ' ਕਹਿਕੇ ਨਮਸਕਾਰ ਕੀਤੀ ਹੈ, ਉਥੇ ਉਸ ਨੂੰ ਤੇਗ ਵੀ ਕਹਿਕੇ ਉਸ ਦੀ ਜੈ ਜੈ ਕਾਰ ਕੀਤੀ ਹੈ,

ਜੈ ਜੈ ਜਗ ਕਾਰਣ ਸ੍ਰਿਸਟ ਉਬਾਰਣ ਮਹਾ ਪ੍ਰਤਿਪਾਰਣ ਜੈ ਤੇਗੰ

ਖਿਆਲ ਰਹੇ ਕਿ ਤਲਵਾਰ ਦੇ ਅਰਥਾਂ ਵਿਚ ਤੇਗ ਕਦੀ ਵੀ 'ਜੱਗ ਕਾਰਣ ਤੇ ਸ੍ਰਿਸਟ ਉਬਾਰਣ' ਨਹੀਂ ਹੋ ਸਕਦੀ ਇਥੇ ਤੇਗ ਮਹਾਂਕਾਲ ਦੇ ਅਰਥਾਂ ਵਿਚ ਪ੍ਰਭੂ ਪਰਮਾਤਮਾ ਹੀ ਹੈ ਇਸੇ ਤਰ੍ਹਾਂ ਬਚਿਤ੍ਰ ਨਾਟਕ ਵਚ ਕਈ ਜਗ੍ਹਾ ਉਤੇ ਪਰਮਾਤਮਾ ਨੂੰ ਖੰਡਾ ਤੇ ਖੜਗ ਵੀ ਕਿਹਾ ਹੈ। ਮੌਤ ਸਭ ਤੋਂ ਤਾਕਤ ਵਰ ਸ਼ਕਤੀ ਮੰਨੀ ਗਈ ਹੈ ਤੇ ਇਸ ਦਾ ਅਧਿਕਾਰ ਕੇਵਲ ਪਰਮਾਤਮਾ ਨੂੰ ਹੀ ਹੈ, ਇਹ ਉਸੇ ਦੇ ਹੁਕਮ ਹੇਠਾਂ ਚਲਦੀ ਹੈ ਤੇ ਉਸੇ ਦਾ ਹੀ ਲਕਸ਼ ਹੈ। ਇਸ ਲਈ ਉਹ ਪਰਮਾਤਮਾ ਨੂੰ 'ਮਹਾਂ ਕਾਲ' ਤੇ 'ਮਹਾ ਕਾਲ ਕਾਲੇ' ਕਹਿਕੇ ਸੰਬੋਧਨ ਕਰਦੇ ਹਨ।

ਫਿਰ ਪਰਮਾਤਮਾ ਨੂੰ 'ਮਹਾ ਲੋਹ' ਤੇ 'ਸਰਬ ਲੋਹ, ਕਹਿਣ ਦਾ ਭਾਵ ਉਸ ਦੀ ਦ੍ਰਿੜ੍ਹਤਾ ਤੇ ਉਸ ਦੇ ਹੁਕਮ ਦੀ ਅਚੁਕ ਅਟੱਲਤਾ ਵਲ ਸੰਕੇਤ ਹੈ। ਸਰਬ ਲੋਹ (Steel) ਇਸੇ ਦ੍ਰਿੜ੍ਹਤਾ ਤੇ ਅਚੁੱਕ ਅਟੱਲਤਾ ਦਾ ਪ੍ਰਤੀਕ ਹੈ। ਇਸ ਬਾਰੇ ਐਂਡ ਮੈਂਡ ਕੈਂਡਲਰ ਅਪਣੀ ਪੁਸਤਕ ਦੀ ਮੈਂਟਲ ਆਫ਼ ਦੀ ਈਸਟ' ਵਿਚ ਲਿਖਦੇ ਹਨ :

"For all material things which genius has inspired with spiritual significanee Steel is the truest and most uncompromising.'

(Edmond candler : The Mantle of the East, p : 120 121)

ਇਸ ਤਰ੍ਹਾਂ ਖੰਡੇ, ਖੜਗ, ਤੇਗ ਜਾਂ ਭਗੌਤੀ ਵਿਚ ਪਰਮਾਤਮਾ ਦੇ ਮਹਾਂਕਾਲ ਤੇ ਸਰਬਲੋਹ ਯਾਨੀ 'ਅਕਾਲ ਮੂਰਤਿ' ਤੇ 'ਅਚੁਕ ਤੇ ਅਟੱਲ ਦ੍ਰਿੜ੍ਹਤਾ' ਦੋਵੇਂ ਲਕਸ਼ ਜੁੜ ਜਾਂਦੇ ਹਨ ਤੇ ਇਨ੍ਹਾਂ ਨੂੰ ਗੁਰੂ ਗੋਬਿੰਦ ਸਿੰਘ ਨੇ ਪਰਮਾਤਮਾ ਦੇ ਇਨ੍ਹਾਂ ਦੋਨਾਂ ਲਕਸ਼ਾਂ ਦੇ ਇਕੱਠ ਦੇ ਪ੍ਰਤੀਕ ਵਜੋਂ ਵਰਤਿਆ ਹੈ ਸਪਸ਼ਟ ਹੀ 'ਪ੍ਰਿਥਮ ਭਗੌਤੀ ਸਿਮਰ ਕੈ ' ਵਿਚ ਭਗੌਤੀ ਦਾ ਭਾਵ ਕੋਈ ਦੇਵੀ ਨਹੀਂ ਸਗੋਂ ਅਕਾਲ ਮੂਰਤਿ ਤੇ ਅਟੱਲ ਪ੍ਰਮਾਤਮਾ ਹੈ।

ਇਨ੍ਹਾਂ ਨੂੰ ਪ੍ਰਭੂ ਪਰਮਾਤਮਾ ਦੇ ਪ੍ਰਤੀਕ ਵਜੋਂ ਵਰਤਨ ਦਾ ਮੰਤਵ ਸਿਖਾਂ ਵਿਚ ਸਿਪਾਹੀ ਦੀ ਰੁਚੀ ਪੈਦਾ ਕਰਨ ਲਈ ਇਕ ਪਾਸੇ ਉਨ੍ਹਾਂ ਵਿਚੋਂ ਮੌਤ ਦਾ ਡਰ ਦੂਰ ਕਰਨਾ ਤੇ ਦੂਸਰੇ ਪਾਸੇ ਖੰਡੇ, ਖੜਗ ਤੇ ਤੇਗ ਜਿਸ ਨੂੰ ਭਗੌਤੀ ਵੀ ਆਖਦੇ ਸਨ, ਨਾਲ ਪਿਆਰ ਪੈਦਾ ਕਰਨਾ ਸੀ। ਇਸ ਢੰਗ ਨਾਲ ਹੀ ਪ੍ਰਭੂ

ਪਿਆਰ ਨਾਲ ਗੁਧਾ ਹੋਇਆ ਸੰਤ, ਭਗਤੀ ਦੁਆਰਾ ਹਾਸਲ ਕੀਤੀ, ਤੇ ਪ੍ਰਭੂ ਨਾਲ ਇਕ ਮਿੱਕ ਹੋਣ ਕਰਕੇ ਉਸ ਦੀ ਇਸ ਪ੍ਰਤੀਕ ਵਿਚ ਜੁੜੀ ਦੂਹਰੀ ਸ਼ਕਤੀ, ਗ੍ਰਹਿਣ ਕਰਕੇ ਸਿਪਾਹੀ ਬਣ ਸਕਦਾ ਸੀ।

ਦਸਮ ਗ੍ਰੰਥ ਵਿਚ ਚੰਡੀ ਚਰਿਤ੍ਰ ਦੂਜਾ ਤੇ ਵਾਰ ਸ੍ਰੀ ਭਗਾਉਤੀ ਕੀ ਵਿਚ ਦੁਰਗਾ (ਚੰਡਿਕਾ, ਅੰਬਿਕਾ, ਕਾਲਕਾ, ਭਵਾਨੀ) ਦੇਵੀ ਦੀ ਉਸਤਤਿ ਵਡਿਆਈ ਤੇ ਚੜ੍ਹਤਲ ਤਕਰੀਬਨ ਹਰ ਛੰਦ ਤੇ ਵਾਰ ਦੀ ਹਰ ਪੌੜੀ ਵਿਚ ਮਿਲਦੀ ਹੈ। ਕਈ ਜਗ੍ਹਾ ਇਸ ਨੂੰ ਮਹਾਂ ਮਈਆ ਵੀ ਕਿਹਾ ਹੈ। ਕੁਝ ਲੋਕ ਇਨ੍ਹਾਂ ਛੰਦਾਂ ਤੇ ਪੌੜੀਆਂ ਨੂੰ ਪ੍ਰਮਾਣ ਵਜੋਂ ਵਰਤਕੇ ਗੁਰੂ ਗੋਬਿੰਦ ਸਿੰਘ ਨੂੰ ਦੇਵੀ ਦਾ ਪੁਜਾਰੀ ਤੇ ਉਪਾਸ਼ਕ ਸਿਧ ਕਰਨ ਦੀ ਕੋਸ਼ਿਸ਼ ਕਰਦੇ ਹਨ। ਇਨਾਂ ਵਿਚੋਂ ਵੰਨਗੀ ਦੇ ਤੌਰ ਉਤੇ ਕੁਝ ਛੰਦ ਹੇਠਾਂ ਦਰਜ ਕੀਤੇ ਜਾਂਦੇ ਹਨ।

ਪਹਿਲਾ ਚੰਡੀ ਚਰਿਤ੍ਰ ਛੰਦ ਨੰ

ਚੰਡ ਪ੍ਰਚੰਡ ਸੁ ਕੇ ਹਰਿ ਕਾਲਕਾ (206)
ਆਉ ਸਕਤੀ ਮਿਲ ਜੁਧ ਕਰਿਓ ਹੈ,,

ਦੂਜਾ ਚੰਡੀ ਚਰਿਤ੍ਰ :

(i) ਭਈ ਬਾਨ ਬਰਖਾ "ਗਾਏ ਜੀਤ ਕਰਖਾ"
ਸਬੈ ਦੁਸ਼ਟ ਮਾਰੇ 'ਮਈਆ ਸੰਤ ਉਬਾਰੇ" (154)

(i) ਨਮੋ ਜੋਗ ਜਵਾਲੰ ਧਰੀਅੰ ਜੁਆਲੰ,
ਨਮੋ ਸੁੰਭ ਹੰਭੀ ਨਮੋ ਕ੍ਰੂਰ ਕਾਲ,
ਨਮੋ ਸ੍ਰੋਣ ਬੀਰ ਜਾਰਦ੍ਰਣੀ ਧੂਮ੍ਰ ਹੰਤੀ,
ਨਮੋ ਕਾਲਕਾ ਰੂਪ ਜੁਆਲਾ ਜਯੰਤੀ, (223)

(3) ਨਮੋ ਅੰਬਕਾ ਜੰਭਗ ਜੋਤਿ ਰੂਪੰ ॥
ਨਮੋ ਚੰਡ ਮੁੰਡਾਰਦਨੀ ਭੂਪ ਭੂਪਾ ॥
ਨਮੋ ਚਾਮਰੰ ਚੀਰਣੀ ਚਿਤ੍ਰ ਰੂਪੰ ॥
ਨਮੋ ਪ੍ਰਗ ਪ੍ਰਗਯਾ ਬਿਰਜੈ ਅਨੂਪੰ ॥ (224)

ਵਾਰ ਸ੍ਰੀ ਭਗਾਉਤੀ ਜੀ ਕੀ :

(1) ਦੁਰਗਾ ਬੈਣ ਸੁਣੰਦੀ ਹੱਸੀ ਹੜ ਹੜਾਇ ॥
ਓਹੀ ਸੀਹੁ ਮੰਗਾਇਆ ਰਾਖਸ ਭਖਣਾ ॥
'ਚਿੰਤਾ ਕਰਹੁ ਨ ਕਾਈ' ਦੇਵਾ ਨੂੰ ਆਖਿਆ ॥
ਰੋਹ ਹੋਈ ਮਹਾ ਮਾਈ ਰਾਕਸ਼ ਮਾਰਣੇ ॥ (4)

(2) ਆਹਰ ਮਿਲਿਆਆਹਰੀਆਂ ਸੈਣ ਸੂਰਿਆਂ ਸਾਜੀ ॥
ਚਲੇ ਸਉਹੇਂ ਦੁਰਗ ਸਾਹ ਜਾਣ ਕਾਬੈ ਹਾਜੀ ॥
ਤੀਰੀਂ-ਤੇਗੀਂ ਜਮਧੜੀਂ ਰਣ ਵੰਡੀ ਭਾਜੀ ॥
ਇਕ ਘਾਇਕ ਘੂਮਨ ਸੂਰਮੇ ਜਣ ਮਕਤਬ ਕਾਜੀ ॥
ਇਕ ਬੀਰ ਪਰੋਤੇ ਬਰਛੀਏ ਜਿਉਂ ਝੁਕ ਪਉਣ ਨਿਵਾਜੀ ॥
ਇਕਿ ਦੁਰਗਾ ਸਉਹੈ ਖੁਨਸਕੈ ਖੁਨਸਾਇਨ ਤਾਜੀ ॥
ਇਕਿ ਧਾਵਨ ਦੁਰਗਾ ਸਾਮਣੇ ਜਿਉਂ ਭੁਖਿਆਏ ਪਾਜੀ ॥
ਕਦੇ ਨ ਰੱਜੇ ਜੁਝ ਤੇ ਰਜਿ ਹੋਏ ਰਾਜੀ ॥ (54)

ਇਨ੍ਹਾਂ ਬਾਣੀਆਂ ਦੇ ਸਬੰਧ ਵਿਚ ਸਭ ਤੋਂ ਮਹੱਤਵਪੂਰਨ ਤੇ ਨੋਟ ਕਰਨ ਵਾਲੀ ਗੱਲ ਇਹ ਹੈ ਕਿ ਦੋਵੇਂ ਚੰਡੀ ਚਰਿਤ੍ਰ ਤੇ ਸ੍ਰੀ ਭਗਾਉਤੀ ਜੀ ਕੀ ਵਾਰ, ਮਾਰਕੰਡੇ ਪੁਰਾਣ ਦੇ ਅਧਿਆਇ 81 ਤੋਂ 94 ਤਕ ਦਾ ਸਵਤੰਤਰ ਅਨੁਵਾਦ ਹਨ। (ਟੀਕਾ ਗਿਆਨੀ ਨਰੈਣ ਸਿੰਘ ਮੁਜ਼ੰਗਾਂ ਵਾਲੇ, ਪੰ: 464)

ਇਸ ਸਬੰਧ ਵਿਚ ਗੁਰੂ ਗੋਬਿੰਦ ਸਿੰਘ ਆਪ, ਚੰਡੀ ਚਰਿਤ੍ਰ ਪਹਿਲਾ ਦੇ ਛੇਵੇਂ ਸਵੈਯੇ ਵਿਚ ਫੁਰਮਾਂਉਂਦੇ ਹਨ :

ਭਾਖਾ ਸੁਭ ਸਭ ਕਰ ਹੋ ਧਰਿ ਹੈ ਕ੍ਰਿਤ ਮੈਂ ।
ਅਦਭੁਤ ਕਥਾ ਅਪਾਰ ਸਮਝ ਕਰ ਚਿੱਤ ਮੈ ॥

ਜਿਸ ਦਾ ਭਾਵ ਇਹ ਹੈ ਕਿ ਸੰਸਕ੍ਰਿਤ ਵਿਚ ਲਿਖੀ ਇਸ ਕਥਾ ਨੂੰ ਅਦਭੁਤ ਸਮਝ ਕੇ, ਇਸ ਦਾ ਸੁਹਣੀ ਦੇਸੀ ਬੋਲੀ ਵਿਚ ਅਨੁਵਾਦ ਕਵਿਤਾ ਰੂਪ ਵਿਚ ਕੀਤਾ ਹੈ (ਤਾਂ ਕਿ ਆਮ ਲੋਕ ਜੋ ਸੰਸਕ੍ਰਿਤ ਨੂੰ ਨਹੀਂ ਸਮਝਦੇ, ਇਸ ਨੂੰ ਸਮਝ ਸਕਣ ।)

ਦੂਸਰੀ ਮਹੱਤਵਪੂਰਨ ਗੱਲ ਇਹ ਹੈ ਕਿ ਗੁਰੂ ਗੋਬਿੰਦ ਸਿੰਘ ਚੰਡੀ ਚਰਿਤ੍ਰ ਪਹਿਲਾ ਦੇ ਆਰੰਭ ਵਿਚ ਹੀ, ਅਕਾਲ ਪੁਰਖ ਦੇ ਮੰਗਲਾ ਚਰਨ ਵਾਲੇ ਸਵੈਯੇ ਤੋਂ ਪਿਛੋਂ ਦੂਸਰੇ ਸਵੈਯੇ ਵਿਚ ਪਰਮਾਤਮਾ ਨੂੰ ਸੰਬੋਧਨ ਕਰਕੇ ਆਖਦੇ ਹਨ :

ਤਾਰਨ ਲੋਕ ਉਧਾਰਨ ਭੂਮਹਿ
ਦੈਤ ਸੰਘਾਰਨ ਚੰਡੀ ਤੂ ਹੀ ਹੈ ॥
ਕਾਰਨ ਈਸ ਕਲਾ ਕਮਲਾ ਹਰਿ
ਅਦ੍ਰਿਸੁਤਾ ਜਹ ਦੇਖੋ ਉਹੀ ਹੈ ॥

ਜਿਸ ਦਾ ਭਾਵ ਧਰਤੀ ਉਤੇ ਲੋਕਾਂ ਨੂੰ ਤਾਰਨ ਤੇ ਉਨ੍ਹਾਂ ਦਾ ਉਧਾਰ ਕਰਨ ਅਤੇ ਦੈਂਤਾਂ ਨੂੰ ਸੰਘਾਰਨ ਵਾਲਾ "ਚੰਡ" ਤੂੰ ਹੀ ਹੈਂ । ਵਿਸ਼ਨੂੰ, ਮਹੇਸ਼, ਲਛਮੀ (ਕਮਲਾ) ਤੇ ਪਹਾੜ ਦੀ ਦੇਵੀ (ਆਦ੍ਰਸੁਤਾ) ਸ਼ਕਤੀ ਵੀ ਤੂੰ ਹੀ ਹੈ ।
(ਖਿਆਲ ਰਹੇ ਕਿ ਦੁਰਗਾ (ਚੰਡਕਾ, ਭਗੌਤੀ, ਕਾਲੀ,

ਭਵਾਨੀ) ਨੂੰ ਪਹਾੜਾਂ ਦੀ ਦੇਵੀ ਕਿਹਾ ਜਾਂਦਾ ਹੈ। ਸ਼ਿਵਾਲਕ ਹਿਮਾਲੀਆ ਦੀ ਪੱਬੀ ਤੇ ਤਰਾਈ ਦੇ ਇਲਾਕੇ ਨੂੰ ਮਾਤਾ ਦਾ ਖੇਤਰ ਆਖਿਆ ਜਾਂਦਾ ਹੈ। )

ਇਸੇ ਤਰ੍ਹਾਂ ਵਾਰ ਸ੍ਰੀ ਭਗਾਉਤੀ ਜੀ ਕੀ ਵਿਚ ਮੰਗਲਾ ਚਰਨ ਵਾਲੀ ਪਹਿਲੀ ਪੌੜੀ ਤੋਂ ਪਿਛੋਂ ਦੂਸਰੀ ਪੌੜੀ ਵਿਚ ਗੁਰੂ ਜੀ ਪਰਮਾਤਮਾ ਨੂੰ ਸੰਬੋਧਨ ਕਰਕੇ ਲਿਖਦੇ ਹਨ।

ਤੈ ਹੀ ਦੁਰਗਾ ਸਾਜਿ ਕੈ ਦੈਤਾਂ ਦਾ ਨਾਸ ਕਰਾਇਆ।

ਜਿਸ ਤੋਂ ਪ੍ਰਤਖ ਸਪਸ਼ਟ ਹੈ ਕਿ ਉਹ ਦੁਰਗਾ ਦੇ ਪੁਜਾਰੀ ਨਹੀਂ ਸਨ, ਸਗੋਂ ਉਸ ਸਿਰਜਨਹਾਰ ਦੇ ਪੁਜਾਰੀ ਸਨ ਜਿਸਨੇ ਦੁਰਗਾ ਨੂੰ ਸਾਜਿਆ ਸੀ। ਉਸੇ ਸਿਰਜਣਹਾਰ ਨੂੰ ਉਨ੍ਹਾਂ ਨੇ ਭਗ ਉਤੀ ਕਿਹਾ ਹੈ।

ਹੁਣ ਇਨ੍ਹਾਂ ਬਾਣੀਆਂ ਦੇ ਪ੍ਰਸੰਗ ਤੇ ਪ੍ਰਸਥਿਤੀ ਵੱਲ ਆਵੀਏ। ਸਭ ਤੋਂ ਜ਼ਰੂਰੀ ਸਵਾਲ ਇਹ ਹੈ ਕਿ ਮਾਰਕੰਡੇ ਪੁਰਾਣ ਵਿਚੋਂ ਇਹ ਕਥਾ ਅਨੁਵਾਦ ਕਰਨ ਦੀ ਕੀ ਲੋੜ ਸੀ, ਇਸ ਦੀ ਕੀ ਅਹਿਮੀਅਤ ਸੀ।

ਗੁਰੂ ਗੋਬਿੰਦ ਸਿੰਘ ਆਪਣੇ ਜੀਵਨ ਉਦੇਸ਼ ਬਾਰੇ ਬਚਿਤ੍ਰ ਨਾਟਕ ਵਿਚ ਲਿਖਦੇ ਹਨ ਯਾਹੀ ਕਾਜ ਧਰਾ ਹਮ ਜਨਮੰ। ਸਮਝ ਲੇਹੁ ਸਾਧੂ ਸਭ ਮਨਮੰ।

ਧਰਮ ਚਲਾਵਨ ਸੰਤ ਉਬਾਰਨ।
ਦੁਸਟ ਸਭਨ ਕੋ ਮੂਲ ਉਪਾਰਨ ॥ (43)

ਗੁਰੂ ਗੋਬਿੰਦ ਸਿੰਘ ਦੇ ਜਮਾਨੇ ਵਿਚ ਪਿਛਲੇ ਛੇ ਸਤ ਸ ਸਾਲ ਦੇ ਲਗਾਤਾਰ ਇਸਲਾਮੀ ਹਮਲਿਆਂ ਲੁਟ ਮਾਰ, ਸਾੜ ਫੂਕ, ਤਬਾਹੀ, ਬਰਬਾਦੀ ਕਤਲੋ ਗਾਰਤ ਤੇ ਤੀਵੀਆਂ ਦੀ ਬੇਹੁਰਮਤੀ ਕਾਰਣ ਅਤੇ ਇਸਲਾਮੀ ਰਾਜ ਸਤਿਆ ਦੀਆਂ ਹਿੰਦੂਆਂ ਵਿਰੁਧ ਅਤਿ ਕਠੋਰ ਕੱਟੜ ਪੰਥੀ

ਨੀਤੀਆਂ, ਇਨ੍ਹਾਂ ਦੇ ਧਾਰਮਿਕ ਇਸ਼ਟਾਂ ਦੀ ਨਿਰਾਦਰੀ ਤੇ ਇਨ੍ਹਾਂ ਉਤੇ ਨਿਤ ਲਗਦੀਆਂ ਧਾਰਮਿਕ ਪਾਬੰਦੀਆਂ ਕਾਰਣ ਇਨ੍ਹਾਂ ਲੋਕਾਂ ਦੀ ਜ਼ਮੀਰ ਕੁਚਲੀ ਜਾ ਰਹੀ ਸੀ ਔਰੰਗਜ਼ੇਬ ਦੇ ਜ਼ਮਾਨੇ ਵਿਚ ਹਿੰਦੂਆਂ ਦੇ ਖਿਲਾਫ਼ ਇਸ ਕਟੜ ਪੰਥੀ ਨੀਤੀ ਦੀ ਤੁੰਦੀ ਇੰਨੀ ਵਧ ਗਈ ਸੀ ਕਿ ਇਨ੍ਹਾਂ ਦਾ ਧਰਮ, ਸਭਿਆਚਾਰ ਤੇ ਸਭਿਆਚਾਰਕ ਵਿਰਸਾ ਤਬਾਹ ਕੀਤਾ ਜਾ ਰਿਹਾ ਸੀ। ਹਿੰਦੂ ਜਨਤਾ ਉਤੇ ਮੁਕੰਮਲ ਦਹਿਸ਼ਤ ਤੇ ਰਾਕਸ਼ਪੁਣੇ ਦਾ ਦੌਰ ਦੌਰਾ ਸੀ।

ਧਰਮ ਨੂੰ ਮੁੜ ਆਪਣੇ ਪੈਰਾਂ ਉਤੇ ਖੜਾ ਕਰਨ ਲਈ ਜਿਵੇਂ ਉਪਰਲੀਆਂ ਤੁਕਾਂ ਵਿਚੋਂ ਪ੍ਰਗਟ ਹੈ, "ਧਰਮ ਚਲਾਵਨ' ਤੇ 'ਦੁਸਟ ਉਪਾਰਨ' ਦਾ ਦੂਹਰਾ ਪ੍ਰੋਗਰਾਮ ਚਾਲੂ ਕਰਨ ਦੀ ਲੋੜ ਸੀ। ਇਕ ਪਾਸੇ ਤਾਂ ਲੋਕਾਂ ਦੇ ਆਪਣੇ ਤੇ ਸਭਿਆਚਾਰਕ ਵਿਰਸੇ ਦੀ ਅਮੀਰੀ ਤੋਂ ਲੋਕਾਂ ਨੂੰ ਜਾਣੂ ਕਰਵਾਕੇ ਇਸ ਵਿਚ ਵਿਸ਼ਵਾਸ ਦ੍ਰਿੜ੍ਹ ਕਰਨ ਦੀ ਲੋੜ ਸੀ ਤੇ ਦੂਸਰੇ ਪਾਸੇ ਇਸ ਨੂੰ ਬਚਾਣ ਲਈ ਉਨ੍ਹਾਂ ਵਿਚ ਜੰਗੀ ਮਨੋ ਬਿਰਤੀ ਪੈਦਾ ਕਰਨ ਦੀ ਲੋੜ ਸੀ।

ਇਥੇ ਇਹ ਗੱਲ ਕਹਿਣੀ ਕੁਥਾਂ ਨਾ ਹੋਵੇਗੀ ਕਿ ਖਤਰੀ ਤੇ ਰਾਜਪੂਤ ਜੋ ਜਾਤ ਪਾਤੀ ਵੰਡ ਅਨੁਸਾਰ ਦੇਸ਼ਤੇ ਕੌਮ ਦਾ ਬਾਹੂ ਬਲ ਬਣਾਏ ਗਏ ਸਨ, ਨਾਕਾਰਾ ਸਤਹੀਨ ਤੇ ਬੇਅਣਖ ਹੋ ਚੁਕੇ ਸਨ। ਖਤਰੀਆਂ ਨੂੰ ਕਈ ਸਦੀਆਂ ਤੋਂ ਸਿਪਾਹ ਗਿਰੀ ਤੇ ਫ਼ੌਜ ਵਿਚ ਨੌਕਰੀ ਤੋਂ ਵਿਰਵਿਆਂ ਰਖਣ ਕਾਰਣ, ਇਨ੍ਹਾਂ ਵਿਚੋਂ ਜੰਗੀ ਮਨੋਬਿਰਤੀ ਖਤਮ ਹੋ ਚੁਕੀ ਸੀ ਤੇ ਇਹਨਾਂ ਨੇ ਮੁਨਸ਼ੀ, ਮੁਸੱਦੀ, ਪਟਵਾਰ ਤੇ ਦੀਵਾਨੀ ਆਦਿ ਨੌਕਰੀਆਂ ਲੈਣੀਆਂ ਜਾਂ ਮਾਮੂਲੀ ਦੁਕਾਨਦਾਰ ਪੇਸ਼ਾ ਅਪਣਾ ਲਿਆ ਸੀ।

ਰਾਜਪੂਤ ਆਪਣੀਆਂ ਲੜਕੀਆਂ ਮੁਗਲ ਹਾਕਮਾਂ ਤੇ ਅਫ਼ਸਰਾਂ ਨਾਲ ਵਿਆਹ ਕੇ ਹਾਜਸਤਿਆ ਦੀ ਖੁਸ਼ਨੂਦੀ ਹਾਸਲ ਕਰਨ ਵਿਚ ਫਖਰ ਸਮਝਦੇ ਸਨ। ਪਹਾੜੀ ਰਾਜੇ ਬਾਜਗੁਜ਼ਾਰ ਬਣ ਕੇ ਰਹਿਣ ਵਿਚ ਮਸਲਹਤ ਸਮਝਦੇ ਸਨ। ਜੇਕਰ ਰਾਜਪੂਤ ਰਾਜਾ ਜੈ ਸਿੰਘ, ਮਿਰਜ਼ਾ ਆਖਵਾਨ ਤੇ ਪਹਾੜੀ ਰਾਜਪੂ ਮੀਂਏ ਅਖਵਾਨ ਵਿਚ ਫਖਰ ਸਮਝਣ ਤਾਂ ਇਨ੍ਹਾਂ ਤੋਂ ਧਰਮ ਤੇ ਸਭਿਆਚਾਰ ਬਚਾਣ ਦੀ ਕੀ ਆਸ ਹੋ ਸਕਦੀ ਸੀ।

ਐਸੀ ਹਾਲਤ ਵਿਚ ਆਮ ਜਨਤਾ, ਜੋ ਜ਼ੁਲਮ ਦੀ ਤੂੰਦੀ ਹੇਠਾਂ ਬੁਰੀ ਤਰਾਂ ਪਿਸ ਰਹੀ ਸੀ, ਨੂੰ ਆਪਣੇ ਅਣਖ, ਰੋਜ਼ਗਾਰ, ਘਰ ਕੁੰਭੇ, ਧਰਮ ਤੇ ਸਭਿਆਚਾਰ ਦੇ ਬਚਾਣ ਲਈ, ਖੜਾ ਕਰਨ ਦੀ ਲੋੜ ਸੀ। ਹਿੰਦੁਸਤਾਨੀ ਧਾਰਮਿਕ ਤੇ ਸਭਿਆਚਾਰਕ ਵਿਰਸਾ ਸੰਸਕ੍ਰਿਤ ਵਿਚ ਹੋਣ ਕਰਕੇ, ਆਮ ਜਨਤਾ ਦੀ ਪਹੁੰਚ ਤੇ ਪਕੜ ਤੋਂ ਬਾਹਰ ਸੀ ਉਸਦਾ ਇਸ ਵਿਰਸੇ ਨਾਲ ਪਿਆਰ ਤੇ ਇਸ ਵਿਚ ਵਿਸ਼ਵਾਸ ਤਦ ਹੀ ਹੋ ਸਕਦਾ ਸੀ। ਜੇਕਰ ਉਹ ਇਸ ਨੂੰ ਸਮਝ ਸਕਣ, ਇਸ ਨੂੰ ਅਪਣਾ ਸਕਣ। ਇਸ ਵਿਰਸੇ ਨੂੰ ਲੋਕਾਂ ਨੇੜੇ ਲਿਆਉਣ ਦੀ ਲੋੜ ਸੀ।

ਇਹ ਯਾਦ ਰਖਣਾ ਚਾਹੀਦਾ ਹੈ ਕਿ ਧਰਮ ਦਾ ਵਾਸਾ ਜ਼ਮੀਰ ਵਿਚ ਹੁੰਦਾ ਹੈ। ਖਰੀਦੀ ਹੋਈ, ਜਾਂ ਕੁਚਲੀ ਹੋਈ ਤੇ ਮੁਰਦਾ ਜ਼ਮੀਰ ਦਾ ਕੋਈ ਧਰਮ ਨਹੀਂ ਹੁੰਦਾ। ਪਰ ਜੇ ਜ਼ਮੀਰ ਬਾਹਰਲੇ ਦਬਾਓ ਜਾ ਲਾਲਚ ਤੋਂ ਨਿਰਲੇਪ ਤੇ ਆਜ਼ਾਦ ਹੋ ਜਾਵੇ ਤਾਂ ਧਰਮ ਬਚ ਜਾਂਦਾ ਹੈ ਕਿਉਂਕਿ ਆਜ਼ਾਦ ਤੇ ਨਿਰਲੇਪ ਜ਼ਮੀਰ ਵਿਚ ਹੀ ਦਲੇਰੀ, ਸਾਹਸ ਤੇ

ਵਿਸ਼ਵਾਸ ਦੀ ਦ੍ਰਿੜਤਾ ਪੈਦਾ ਹੋ ਸਕਦੇ ਹਨ ਤੇ ਇਹ ਹੀ ਅਣਖ ਦਾ ਆਧਾਰ ਬਣ ਜਾਂਦਾ ਹੈ। ਇਸਲਈ ਧਰਮ ਚਲਾ-ਵਨ ਵਾਸਤੇ ਜ਼ਮੀਰ ਨੂੰ ਦਬਾਕੇ ਜਾਂ ਲਾਲਚ ਦੇ ਕੇ ਗੁਲਾਮ ਰਖਣ ਵਾਲੇ ਦੁਸ਼ਟ ਨੂੰ ਉਪਾਰਨ ਦੀ ਲੋੜ ਹੁੰਦੀ ਹੈ।

ਇਸ 'ਧਰਮ ਚਲਾਵਨ' ਤੇ 'ਦੁਸ਼ਟ ਉਪਾਰਨ' ਦੇ ਦੂਹਰੇ ਪ੍ਰੋਗਰਾਮ ਨੂੰ ਮੁੱਖ ਰੱਖਕੇ ਗੁਰੂ ਗੋਬਿੰਦ ਸਿੰਘ ਨੇ ਪੁਰਾਤਨ ਹਿੰਦੂ ਗਾਥਾਵਾਂ, ਜਿਵੇਂ ਰਾਮਾਇਣ, ਮਹਾਂਭਾਰਤ ਤੇ ਪੁਰਾਣਾਂ ... ਖਾਸ ਕਰਕੇ ਮਾਰਕੰਡੇ ਪੁਰਾਣ ਵਿਚ ਦੇਵੀ ਭਗਾਉਤੀ ਦੀ ਦੈਂਤਾਂ ਦਾਨਵਾਂ ਤੇ ਰਾਕਸ਼ਾਂ ਨਾਲ ਲੜਾਈ ਦੀ ਗਾਥਾ ਨੂੰ ਸੰਸਕ੍ਰਿਤ ਵਿਚੋਂ ਲੋਕ ਬੋਲੀ ਵਿਚ ਖੁਲ੍ਹਾ ਅਨੁਵਾਦ ਕੀਤਾ। ਇਨ੍ਹਾਂ ਗ੍ਰੰਥਾਂ, ਗਾਥਾਵਾਂ ਵਿਚ ਧਰਮ ਤੇ ਅਣਖ ਨੂੰ ਬਚਾਣ ਖਾਤਰ, ਅਧਰਮੀਆਂ, ਰਾਕਸ਼ਾਂ ਤੇ ਦੈਂਤਾਂ-- ਰਾਵਨ, ਕੰਸ, ਕੋਰਵਾਂ ਤੇ ਮਹਿਖਾਸਰ ਵਰਗਿਆਂ ਨਾਲ ਜ਼ਬਰਦਸਤ ਲੜਾ-ਈਆਂ ਉਪਰੰਤ ਧਰਮ ਦੀ ਫਤਿਹ ਦਾ ਵਰਨਣ ਸੀ। ਇਨ੍ਹਾਂ ਦੇ ਮੁੱਖ ਨਾਇਕਾਂ, ਰਾਮ, ਕ੍ਰਿਸ਼ਨ, ਚੰਡੀ, ਦੁਰਗਾ ਆਦਿ ਨੂੰ ਲੋਕ ਧਾਰਮਿਕ ਇਸ਼ਟਾਂ; ਅਵਤਾਰਾਂ, ਦੇਵਤਿਆਂ ਤੇ ਦੇਵੀਆਂ ਕਰਕੇ ਪੂਜਦੇ ਸਨ। ਚੂੰਕਿ ਕਟੜ ਪੰਥੀ ਇਸਲਾਮੀ ਹਾਕਮ ਹਿੰਦੂਆਂ ਦਾ ਨੈਤਿਕ ਪਤਨ ਕਰਨ ਲਈ, ਉਹਨਾਂ ਦੀ ਜ਼ਮੀਰ ਨੂੰ ਕੁਚਲਣ ਲਈ ਤੇ ਉਨ੍ਹਾਂ ਦਾ ਵਿਸ਼ਵਾਸ ਤੋੜਣ ਲਈ ਇਨ੍ਹਾਂ ਪੂਜਨੀਕ ਇਸ਼ਟਾਂ ਦਾ ਨਿਰਾਦਰ ਕਰਦੇ ਸਨ, ਇਨ੍ਹਾਂ ਨੂੰ ਧਾਰਮਿਕ ਵਿਸ਼ਵਾਸ਼ ਦੇ ਨਾਕਾਬਲ ਦਿਖਾਂਦੇ ਤੇ ਜਿਤਲਾਂਦੇ ਸਨ, ਇਸ ਲਈ ਗੁਰੂ ਜੀ ਨੇ ਇਨ੍ਹਾਂ ਲੋਕਾਂ ਦੇ ਆਪਣੇ ਹੀ ਧਰਮ ਵਿਸ਼ਵਾਸ ਦ੍ਰਿੜ ਕਰਨ ਲਈ, ਇਨ੍ਹਾਂ ਅਨੁਵਾਦਾਂ ਦੁਆਰਾ, ਇਨ੍ਹਾਂ ਦੀ ਚੜ੍ਹਤਲ ਤੇ ਵਡਿਆਈ

ਉਭਾਰ ਕੇ ਸਾਹਮਣੇ ਲਿਆਂਦੀ। ਇਨ੍ਹਾਂ ਦੇ ਹਥੋਂ ਅਧਰਮੀ ਰਾਕਸਾਂ ਤੇ ਦੈਂਤਾਂ- ਰਾਵਨ ਕੰਸ, ਦਰਯੋਧਨ ਤੇ ਮਹਿਖਾਸਰ ਆਦਿ ਦਾ ਨਾਸ ਹੁੰਦਾ ਦਿਖਾ ਕੇ ਲੋਕਾਂ ਵਿਚ ਉਨ੍ਹਾਂ ਦੇ ਧਾਰਮਿਕ ਇਸ਼ਟਾਂ ਪ੍ਰਤੀ ਵਿਸ਼ਵਾਸ ਬਹਾਲ ਕਰਨ ਤ 'ਇਨ੍ਹਾਂ ਵਿਚ ਸਾਹਸ ਪੈਦਾ ਕਰਨ ਦਾ ਉਪਰਾਲਾ ਕੀਤਾ ਹੈ ।

ਲੋਕਾਂ ਵਿਚ ਜੁਝਾਰੂ ਮਨੋਬਿਰਤੀ ਤੇ ਸਾਹਸ ਪੈਦਾ ਕਰਨ ਲਈ ਇਨ੍ਹਾਂ ਰਾਜਾਵਾਂ ਦੇ ਮੁਖ ਨਾਇਕਾਂ ਨੂੰ ਬਾਕਾ ਇਦਾ ਜੰਗ ਵਿਚ ਜੂਝਦਿਆਂ: ਅਧਰਮੀ ਵੈਰੀਆਂ, ਦੈਂਤਾਂ ਤ ਦੁਸ਼ਟਾਂ ਨੂੰ ਮਾਰਦਿਆਂ ਉਨ੍ਹਾਂ ਦੇ ਆਹੂ ਲਾਹਦਿਆ ਤੇ ਉਨ੍ਹਾਂ ਨੂ ਪਕੜਦਿਆਂ ਦਿਖਾਇਆ ਹੈ। ਚੰਡੀ ਚਰਿਤ੍ਰ ਪਹਿਲਾ ਤੇ ਦੂਜਾ ਅਤੇ ਭਗਾਉਤੀ ਜੀ ਕੀ ਵਾਰ ਵਿਚ ਚੰਡੀਕਾ ਭਵਾਨੀ. ਦੁਰਗਾ ਨੂੰ ਦੇਵਤਿਆਂ ਦੀ ਅਗਵਾਈ ਕਰਦਿਆਂ, ਮਹਿਖਾਸਰ ਦੈਂਤ ਦੀ ਅਗਵਾਈ ਹੇਠਾਂ ਅਧਰਮੀ ਦੈਂਤਾਂ ਤੇ ਰਾਕਸ਼ਾਂ ਨਾਲ ਹੋਈਆਂ ਲਹੂ ਵੀਟਵੀਆਂ ਜ਼ਬਰ-ਦਸਤ ਲੜਾਈਆਂ ਵਿਚ ਜੂਝਦਿਆਂ ਦਿਖਾਇਆ ਹੈ। ਜੰਗੀ ਪੈਂਤਰੇਬਾਜ਼ੀ ਤੇ ਹਥ ਪਲਥੇ ਦੇ ਕਈ ਦਾਅ ਪੇਚਾਂ ਦਾ ਨਕਸ਼ਾ ਖਿਚਿਆ ਹੈ ਤੇ ਅਖੀਰ ਦੁਰਗਾ ਦੀ ਕਮਾਨ ਹੇਠਾਂ ਧਰਮ ਦੀ ਜਿਤ ਤੇ ਦੈਂਤਾਂ ਦੇ ਨਾਸ ਹੋਣ ਦਾ ਵਰਨਣ ਹੈ।
ਧਰਮ ਦੀ ਜਿੱਤ :

ਸਬੈ ਦੁਸਟ ਮਾਰੇ । ਮਈਆ ਸੰਤ ਉਬਾਰੇ

ਦੁਆਰਾ ਦਿਖਾਕੇ ਇਕ ਪਾਸੇ ਦੁਰਗਾ ਵਿਚ ਵਿਸ਼ਵਾਸ ਕਰਨ ਵਾਲੇ ਲੋਕਾਂ ਦਾ ਧਾਰਮਿਕ ਵਿਸ਼ਵਾਸ ਬਣਾਇਆ ਹੈ. ਦੂਸਰੇ ਪਾਸੇ ਉਨ੍ਹਾਂ ਵਿਚ ਜੰਗੀ ਨਜ਼ਾਰਿਆਂ ਰਾਹੀਂ ਜੰਗੀ ਮਨੋਬਿਰਤੀ ਕਾਇਮ ਕਰਨ ਦਾ ਯਤਨ ਕੀਤਾ ਹੈ। ਇਹ ਵਰਨਣ ਐਸਾ ਪ੍ਰਭਾਵਸ਼ਾਲੀ ਹੈ ਕਿ ਪਾਠਕ ਆਪ ਇਸ ਜੰਗ

ਵਿਚ ਜੂਝਨਾ ਮਹਿਸੂਸ ਕਰਦਾ ਹੈ ਤੇ ਦੁਰਗਾ ਦੀ ਜਿੱਤ ਵਿਚ ਆਪਣੀ ਜਿੱਤ ਵਰਗੀ ਖੁਸ਼ੀ ਮਹਿਸੂਸ ਕਰਦਾ ਹੈ। ਜੰਗੀ ਮਨੋਬਿਰਤਾ ਪੈਦਾ ਕਰਨ ਦੇ ਇਸ ਉਦੇਸ਼ ਦਾ ਵ੍ਰਣਨ ਖੁਦ ਗੁਰੂ ਗੋਬਿੰਦ ਸਿੰਘ ਚੰਡੀ ਚਰਿਤ੍ਰ ਦੂਜਾ ਦੇ ਛੰਦ ਨੰ: 260 ਵਿਚ ਕਰਦੇ ਹਨ :

ਸੁਨੈ ਸੂਮ ਸੋਢੀ ਲਰੈ ਜੁਧ ਗ ਢੇ

ਭਾਵ ਜੇਕਰ ਕੋਈ ਅਤਿ ਕਾਇਰ ਵੀ ਇਸ ਚਰਿਤ੍ਰ ਨੂੰ ਸੁਣੇਗਾ, ਉਸ ਵਿਚ ਬੀਰਰਸ ਜਾਗੇਗਾ ਤੇ ਉਹ ਘਮਸਾਨ ਸੰਘਣੇ ਜੰਗ ਵਿਚ ਵੀ ਅੱਗੇ ਹੋ ਕੇ ਜੰਮ ਕੇ ਲੜੇਗਾ।

ਸ੍ਰੀ ਭਗਾਉਤੀ ਜੀਕੀ ਵਾਰ ਦੀ ਪੰਜਤਾਲੀਵੀਂ ਪੌੜੀ ਜਿਸ ਦਾ ਪਾਠ ਉਪਰ ਦਿਤਾ ਗਿਆ ਹੈ, ਉਸ ਵਿਚ ਦੁਰਗਾ ਦੀ ਮਾਰ ਹੇਠਾਂ ਆਏ ਦੈਂਤਾਂ ਦੀ ਹਾਲਤ ਬਿਆਨ ਕਰਨ ਲਈ ਗੁਰੂ ਸਾਹਿਬ ਨੇ ਜੋ ਉਪਮਾਵਾਂ ਤੇ ਤਸਵੀਰਾਂ ਵਰਤੀਆਂ ਹਨ ਉਨ੍ਹਾਂ ਵਿਚ ਹਾਜੀ ਕਾਜ਼ੀ ਨਿਮਾਜੀ ਆਦਿ ਸ਼ਬਦ ਵਰਤੇ ਹਨ। ਉਸ ਸਮੇਂ ਦੇ ਕਟੜ ਪੰਥੀ ਮੁਸਲਮਾਨ ਹਾਕਮ ਜੋ ਹਾਜੀ, ਕਾਜ਼ੀ ਤੇ ਨਿਮਾਜੀ ਹੋਣ ਦਾ ਦਾਹਵਾ ਕਰਦੇ ਸਨ, ਆਪਣੇ ਆਪ ਨੂੰ ਬੜੇ ਉਚੇ ਹੌਂਸਲੇ ਵਾਲੇ ਵਡੇ ਜੁਝਾਰੂ ਤੇ ਅਜਿਤ ਜ਼ਾਹਿਰ ਕਰਦੇ ਸਨ ਤੇ ਲੋਕਾਂ ਵਿਚ ਦੁਰਗਾ ਦੀ ਆਮ ਨਿਰਾਦਰੀ ਕਰਦੇ ਸਨ। ਦੁਰਗਾ ਹਥੋਂ ਦੈਂਤਾਂ ਨੂੰ ਪੈਂਦੀ ਮਾਰ ਵੇਲੇ ਦੈਂਤਾਂ ਦੀ ਹਾਲਤ ਇਨ੍ਹਾਂ ਤਸਵੀਰਾਂ ਨਾਲ ਦਿਖਾ ਕੇ ਗੁਰੂ ਜੀ ਨੇ ਜਿਥੇ ਦੁਰਗਾ ਦੀ ਵਡਿਆਈ ਸਮਾਪਤ ਕਰਨ ਦਾ ਉਪਰਾਲਾ ਕੀਤਾ ਉਥੇ ਇਹ ਵੀ ਦਸਿਆ ਕਿ ਇਹ ਹਾਜੀ ਕਾਜ਼ੀ ਤੇ ਨਿਮਾਜ਼ੀ ਲੋਕ ਵੀ

ਆਮ ਲੋਕਾਂ ਵਾਂਗ ਹੀ ਮਾਰੇ ਤੇ ਭਜਾਏ ਜਾ ਸਕਦੇ ਹਨ। ਇਹ ਕੋਈ ਅਜਿਤ ਨਹੀਂ, ਇਨ੍ਹਾਂ ਵਿਚ ਵੀ ਆਮ ਕਾਇਰਾਂ ਵਰਗੀਆਂ ਕਮਜ਼ੋਰੀਆਂ ਹਨ। ਇਸ ਤਰ੍ਹਾਂ ਗੁਰੂ ਜੀ ਨੇ ਮਹਿਖਾਸ਼ਰ ਦੇ ਦੈਂਤਾਂ ਨੂੰ, ਉਸ ਜ਼ਮਾਨੇ ਦੇ ਰਾਜ ਸਭਿਆ ਦੇ ਨਸ਼ੇ ਹੇਠ ਆਕੜੇ ਇਸਲਾਮੀ ਹਾਕਮ ਅਧਰਮੀਆਂ ਨਾਲ ਮਿਲਾ ਦਿਤਾ ਤਾਂ ਕਿ ਲੋਕਾਂ ਵਿਚ ਇਨ੍ਹਾਂ ਪ੍ਰਤੀ ਬੈਠਾ ਡਰ ਦੂਰ ਹੋਵੇ, ਤੇ ਲੋਕ ਇੰਨਾ ਧਰਮ ਨੂੰ ਕੁਚਲਣ ਵਾਲਿਆਂ ਨੂੰ ਦੁਸਟ ਸਮਝਕੇ ਇਨ੍ਹਾਂ ਨੂੰ ਉਧਾਰਨ ਲਈ ਤਿਆਰ ਹੋ ਜਾਣ।

ਚੰਡੀ ਚਰਿਤ੍ਰ ਦੂਜਾ ਵਿਚ ਛੰਦ ਨੰ: 223 ਤੋਂ 256 ਤਕ, ਜਿਨ੍ਹਾਂ ਵਿਚੋਂ ਦੋ ਛੰਦ 223 ਤੇ 224 ਨਮੂਨੇ ਵਜੋਂ ਉਪਰ ਦਿਤੇ ਗਏ ਹਨ, ਵਿਚ ਦੁਰਗਾ ਦੀ ਉਪਮਾ ਦੇ ਨਾਲ ਨਾਲ ਹਰ ਤੁਕ 'ਨਮੋ' ਸ਼ਬਦ ਨਾਲ ਸ਼ੁਰੂ ਹੁੰਦੀ ਹੈ। ਇਹ ਸਾਰੇ ਹੀ ਛੰਦ ਦੇਵਤਿਆਂ ਵਲੋਂ ਦੁਰਗਾ ਨੂੰ ਰਖਿਆ ਲਈ ਬੇਨਤੀ ਕਰਨ ਦੀ ਕਹਾਣੀ ਬਿਆਨ ਕਰਦੇ ਹਨ। ਇਨ੍ਹਾਂ ਵਿਚ ਨਮੋ ਸ਼ਬਦ ਦੁਰਗਾ ਪ੍ਰਤੀ ਰਖਿਆ ਮੰਗਣ ਆਏ ਦੇਵਤਿਆਂ ਵਲੋਂ ਕਿਹਾ ਗਿਆ ਹੈ। ਗੁਰੂ ਜੀ ਆਪੂੰ ਤਾਂ ਕੇਵਲ ਸਰਬ ਪਾਲਕ ਸਰਬ ਪਾਲਕ ਪਰਮਾਤਮਾ ਨੂੰ ਹੀ ਨਮਸਕਾਰ ਕਰਦੇ ਹਨ –

ਨਮਸਕਾਰ ਤਿਸ ਹੀ ਕੋ ਹਮਾਰੀ।
ਸਕਲ ਪਰਜਾ ਜਿਨੁ ਆਪ ਸਵਾਰੀ।

(ਬੇਨਤੀ **ਚੌਪਈ**)

ਫਿਰ 'ਨਮੋ ਸਰਬ ਕਰਤਾ' 'ਨਮੋ ਸਰਬਾ ਹਰਤਾ' (ਜਾਪੁਸਾਹਿਬ) ਦੁਰਗਾ, ਰਾਮ ਜਾਂ ਕ੍ਰਿਸ਼ਨ ਆਦਿ ਤਾਂ ਉਸ ਦੇ ਸਾਜੇ ਹੋਏ

ਹਨ ਤੇ ਉਸੇ ਦੇ ਹੁਕਮ ਤੇ ਭਾਣੇ ਅਨੁਸਾਰ ਆਪਣੀ ਕ੍ਰਿਆ ਕਰਦੇ ਤੇ ਚਲਦੇ ਹਨ। ਪ੍ਰਤੱਖ ਹੀ ਉਹ ਦੁਰਗਾ ਦੀ ਪੂਜਾ ਨਹੀਂ ਕਰਦੇ।

ਯਾਦ ਰਹੇ ਕਿ ਇਹ ਤਿੰਨੇ ਹੀ ਬਾਣੀਆਂ ਚੰਡੀ ਚਰਿਤ੍ਰ ਪਹਿਲਾ, ਦੂਜਾਂ ਤੇ ਵਾਰ ਸ੍ਰੀ ਭਗਾਉਤੀ ਜੀ ਕੀ ਮਾਰਕੰਡੇ ਪੁਰਾਣ ਅਨੁਸਾਰ ਮਿਥਿਹਾਸਕ ਲੜਾਈਆਂ ਦਾ ਵਰਨਣ ਹਨ। ਲੜਾਈ ਦੇ ਵਰਨਣ ਵਿਚ ਬਿਆਨ ਨੂੰ ਭਾਵ ਪੂਰਤ ਤੇ ਅਸਰਦਾਰ ਬਣਾਨ ਲਈ ਵੇਰਵਾ ਦੇਣਾ ਹੀ ਹੁੰਦਾ ਹੈ ਤਾ ਕਿ ਪਾਠਕ ਜਾਂ ਸੁਣਨ ਵਾਲੇ ਦਾ ਨਾਇਕ ਪ੍ਰਤੀ ਉਤਸ਼ਾਹ ਤੇ ਵਿਸ਼ਵਾਸ ਵਧ ਜਾਵੇ। ਖਾਸ ਕਰਕੇ ਵਾਰ ਵਿਚ ਮੁਖ ਨਾਇਕ ਜਾਂ ਨਾਇਕਾ ਦੀ ਬੀਰਤਾ ਤੇ ਹੋਰ ਸਦਗੁਣ ਉਭਾਰ ਕੇ ਸਾਹਮਣੇ ਲਿਆਉਣੇ ਹੁੰਦੇ ਹਨ। ਇਹ ਵਾਰ ਕਾਵਿ ਰੂਪ ਦਾ ਜ਼ਰੂਰੀ ਲਖਸ਼ਣ ਹੈ। ਇਸ ਤੋਂ ਗੁਰੂ ਸਾਹਿਬ ਬਾਰੇ ਦੁਰਗਾ ਦਾ ਪੁਜਾਰੀ ਹੋਣ ਦਾ ਸਿੱਟਾ ਕਢਣਾ ਉਚਿਤ ਨਹੀਂ ਹੋਵੇਗਾ।

ਜਿਵੇਂ ਉਪਰ ਦਸਿਆ ਹੈ ਕਿ ਗੁਰੂ ਸਾਹਿਬ ਤਾਂ ਕੇਵਲ ਅਕਾਲ ਪੁਰਖ ਦੇ ਪੁਜਾਰੀ ਸਨ। ਕੇਵਲ ਉਸ ਤੋਂ ਸਵਾਇ ਉਹ ਹੋਰ ਕਿਸੇ ਦੀ ਨਾ ਆਰਾਧਨਾ ਕਰਦੇ ਸਨ ਨਾ ਉਪਾ-ਸ਼ਨਾ। ਪਰ ਜੋ ਲੋਕ ਰਾਮ, ਕ੍ਰਿਸ਼ਨ. ਸ਼ਿਵ. ਵਿਸ਼ਨੂੰ ਜਾਂ ਦੁਰਗਾ ਭਵਾਨੀ. ਚੰਡੀਕਾ ਆਦਿ ਅਵਤਾਰਾਂ. ਦੇਵਤਿਆਂ ਜਾਂ ਦੇਵੀਆਂ ਵਿਚ ਵਿਸ਼ਵਾਸ ਰਖਦੇ ਸਨ. ਤੇ ਇਹ ਉਨ੍ਹਾਂ ਦੇ ਧਰਮ ਦੇ ਇਸ਼ਟ ਸਨ. ਉਨ੍ਹਾਂ ਦੇ ਧਰਮ ਨੂੰ ਠੇਸ ਲਗਣ ਤੋਂ ਬਚਾਣਾ ਜ਼ਰੂਰੀ ਸੀ। ਉਨ੍ਹਾਂ ਦੇ ਧਰਮ ਨੂੰ ਚਲਦਾ ਤੇ ਕਾਇਮ ਰਖਣ ਲਈ ਜ਼ਰੂਰੀ ਸੀ ਕਿ ਉਨ੍ਹਾਂ ਦਾ ਇਨ੍ਹਾਂ

ਵਿਚ ਵਿਸ਼ਵਾਸ ਜੋ ਜ਼ਾਲਮ ਹਕੂਮਤ ਦੇ ਜਬਰ ਹੇਠਾਂ ਕਿਰ ਰਿਹਾ ਸੀ, ਉਸ ਨੂੰ ਫਿਰ ਖੜਾ ਕੀਤਾ ਜਾਵੇ। ਧਰਮ ਚਲਾਵਨ ਦਾ ਇਹ ਭਾਵ ਨਹੀਂ ਕਿ ਕਿਸੇ ਦਾ ਧਰਮ ਬਦਲ ਕੇ ਉਸ ਨੂੰ ਆਪਣੇ ਧਰਮ ਵਿਚ ਲਿਆਂਦਾ ਜਾਵੇ। ਇਹ ਕੰਮ ਤਾਂ ਔਰੰਗਜ਼ੇਬ ਤੇ ਉਸ ਦੀ ਕਟੜਪੰਥੀ ਹਕੂਮਤ ਕਰ ਰਹੀ ਸੀ, ਭਾਵੇਂ ਇਸ ਵਿਚ ਵੀ ਉਸ ਦੀ ਕੁਟਿਲ ਨੀਤੀ ਪ੍ਰਧਾਨ ਸੀ। ਧਰਮ ਚਲਾਵਨ ਦਾ ਭਾਵ ਲੋਕਾਂ ਦੀ ਜ਼ਮੀਰ ਨੂੰ ਆਜ਼ਾਦ ਕਰਨਾ ਹੈ ਤਾਂ ਕਿ ਉਹ ਜਿਸ ਇਸ਼ਟ ਨੂੰ ਸਮਰਪਤ ਹਨ, ਜਾਂ ਜਿਸ ਨੂੰ ਚਾਹੁਣ ਉਸੇ ਵਿਚ ਬਿਨਾਂ ਕਿਸੇ ਡਰ ਲੋਭ ਜਾਂ ਝਿਝਕ ਤੋਂ ਆਜ਼ਾਦੀ ਨਾਲ ਹੀ ਰਹਿਣ ਇਹ ਹੀ ਧਰਮ ਨਿਰਪੇਖਤਾ ਤੇ ਸੈਕੂਲਰਿਜ਼ਮ ਦਾ ਤਕਾਜ਼ਾ ਹੈ। ਗੁਰੂ ਸਾਹਿਬ ਦਾ ਨਿਸ਼ਾਨਾ ਤਾਂ ਇਹ ਸੀ ਕਿ ਜੋ ਵੀ ਜਿਸ ਦਾ ਧਰਮ ਹੈ ਉਹ ਉਸ ਵਿਚ ਦ੍ਰਿੜ ਹੋ ਕੇ ਆਪਣੇ ਆਪ ਨੂੰ ਆਜ਼ਾਦ ਤੇ ਨਿਰਭਉ ਬਣਾਵੇ।

ਗੁਰੂ ਸਾਹਿਬ ਵਾਰ ਸ੍ਰੀ ਭਗਾਉਤੀ ਜੀ ਕੀ ਦੀ ਦੂਸਰੀ ਪਉੜੀ ਵਿਚ ਦਸਦੇ ਹਨ ਕਿ ਇਨ੍ਹਾਂ ਸਭ ਅਵਤਾਰਾਂ ਦੇਵੀਆਂ ਤੇ ਦੇਵਤਿਆਂ ਵਿਚ ਅੰਤ ਉਸੇ ਅਕਾਲ ਪੁਰਖ ਦੀ ਹੀ ਸ਼ਕਤੀ ਤੇ ਵਡਿਆਈ ਕੰਮ ਕਰਦੀ ਹੈ ਜੋ ਬੇਅੰਤ ਤੇ ਅੱਲਖ ਹੈ, ਨਿਰੰਕਾਰ ਹੈ। ਇਸ ਤਰ੍ਹਾਂ ਉਹ ਸਾਰੇ ਅਵਤਾਰਾਂ, ਦੇਵੀਆਂ ਤੇ ਦੇਵਤਿਆਂ ਨੂੰ ਉਸ ਬੇਅੰਤ ਦੇ ਸਿਰਜੇ ਹੋਏ ਤੇ ਉਸ ਦੇ ਹੁਕਮ ਵਿਚ ਚਲਦੇ ਦੱਸ ਕੇ, ਉਸ ਨਾਲ ਜੋੜਕੇ ਸਭ ਨੂੰ ਇਕੱਠਿਆਂ ਕਰਦੇ ਹਨ। ਇਸ ਤਰ੍ਹਾਂ ਉਹ ਅਨੇਕਤਾਂ ਵਿਚ ਏਕਤਾ ਲਿਆਉਂਦੇ ਹੋਏ ਲਿਖਦੇ ਹਨ :

**ਖੰਡਾ ਪ੍ਰਿਥਮੈ ਸਾਜਿ ਕੈ ਸਭ ਸੰਸਾਰ ਉਪਾਇਆ ॥**

ਬ੍ਰਹਮਾ ਬਿਸਨੁ ਮਹੇਸ਼ ਸਾਜਿ ਕੁਦਰਤੀ ਦਾ ਖੇਲੁ ਬਣਾਇਆ ॥
ਸਿੰਧ ਪਰਬਤ ਮੇਦਨੀ ਬਿਨੁ ਥੰਮਾ ਗਗਨੁ ਰਹਾਇਆ ॥
ਸਿਰਜੇ ਦਾਨੋ ਦੇਵਤੇ ਤਿਨ ਅੰਦਰ ਬਾਦ ਰਚਾਇਆ ॥
ਤੈ ਹੀ ਦੁਰਗਾ ਸਾਜਿਕੈ ਦੈਤਾ ਦਾ ਨਾਸ ਕਰਾਇਆ ॥
ਤੈਥੋ ਹੀ ਬਲੁ ਰਾਮ ਲੈ ਨਾਲ ਬਾਣਾ ਦਹਸਿਰ ਘਾਇਆ ॥
ਤੈਥੋ ਹੀ ਬਲੁ ਕ੍ਰਿਸਨ ਲੈ ਕੰਸੁ ਕੇਸੀ ਪਕੜਿ ਗਿਰਾਇਆ ॥
ਬਡੇ ਬਡੇ ਮੁਨਿ ਦੇਵਤੇ ਕਈ ਜੁਗ ਤਿਨੀ ਤਨੁ ਤਾਇਆ ॥
ਕਿਨੀ ਤੇਰਾ ਅੰਤੁ ਨ ਪਾਇਆ ॥ 2 ॥

ਸੁਰਜੀਤ ਸਿੰਘ
7-ਫਰੈਂਡਜ਼ ਕਾਲੋਨੀ
ਸਾਊਥ ਮਾਡਲ ਗਰਾਮ
ਲੁਧਿਆਣਾ ।



---

ਐਨਸੰਨ ਪ੍ਰਿੰਟਰਜ਼ ਦੁਕਾਨ ਨੰ: 9 ਪ੍ਰੀਤ ਨਗਰ ਪਟਿਆਲਾ ।

# ਟਰੈਕਟ ਨੰਬਰ 330 ਲਈ ਸਹਾਇਕ

1. ਸ੍ਰੀ ਗੁਰੂ ਸਿੰਘ ਸਭਾ ਪਟਿਆਲਾ।
2. ਸ੍ਰੀ ਗੁਰੂ ਕਲਗੀਧਰ ਸੇਵਕ ਜਥਾ ਬੀਕਾਨੇਰ
3. ਸ੍ਰੀ ਗੁਰੂ ਸਿੰਘ ਸਭਾ ਪੀਰੂ ਮਨੂਰ ਕੋਚੀਨ
4. ਬਾਬਾ ਤੇਜਾ ਸਿੰਘ ਟ੍ਰਸਟ ਵੈਸਟ ਪਟੇਲ ਨਗਰ ਨਵੀਂ ਦਿਲੀ
5. ਗੁਰਬਾਣੀ ਪ੍ਰਚਾਰ ਕੇਂਦਰ ਹੁਸ਼ਿਆਰਪੁਰ
6. ਸ. ਗੁਰਚਰਨ ਸਿੰਘ ਪਰਮਿੰਦਰ ਸਿੰਘ ਜਗਰਾਓਂ (ਲੁਧਿਆਣਾ)
7. ਸ. ਬਲਦੇਵ ਸਿੰਘ ਐਂਡ ਸਨਜ਼ ਜਗਰਾਓਂ
8. ਸ. ਬਲਬੀਰ ਸਿੰਘ ਚੀਫ ਬੁਕਿੰਗ ਕਲਰਕ ਰੇਲਵੇਜ਼ ਜਗਰਾਉ
9. ਸ. ਸੁਰਜੀਤ ਸਿੰਘ, ਸੁਰਜੀਤ ਕੌਰ ਨਵੀਂ ਬਸਤੀ ਜਗਰਾਓਂ
10. ਗਿਆਨੀ ਅਵਤਾਰ ਸਿੰਘ ਨੂਰਾਨੀ ਜੋਤੀ ਆਰਟ ਪ੍ਰੈਸ, ਜਗਰਾਓਂ
11. ਬ੍ਰਿਗੇਡੀਅਰ ਕੁਸ਼ਲਪਾਲ ਸਿੰਘ ਨਾਭਾ
12. ਸ. ਇੰਦਰ ਸਿੰਘ ਨਿਊ ਪ੍ਰੇਮ ਨਗਰ ਲੁਧਿਆਣਾ
13. ਸ. ਜਸਪਾਲ ਸਿੰਘ ਇੰਦਰਜੀਤ ਸਿੰਘ ਖਾਰ ਬੰਬਈ
14. ਗਿਆਨੀ ਜੀਤ ਸਿੰਘ ਗੁਰੂ ਤੇਗ ਬਾਹਦਰ ਨਗਰ ਜਾਲੰਧਰ
15. ਸ. ਨਰਿੰਦਰਪਾਲ ਸਿੰਘ ਨਿਰਮਾਣ ਵਿਹਾਰ ਨਵੀਂ ਦਿਲੀ
16. ਸ. ਦਲਜੀਤ ਸਿੰਘ ਨਿਆਮਤਪੁਰ ਜਿਲਾ ਬੁਰਦਵਾਨ W.B.
17. ਸ. ਗੁਰਚਰਨ ਸਿੰਘ ਇੰਡੀਅਨ ਆਟੋਮੋਬਾਇਲਜ਼ ਕੁਰਨੂਲ A.P.
18. ਕੈਪਟਨ ਹਰਗੋਬਿੰਦ ਸਿੰਘ ਗੋਬਿੰਦ ਨਗਰ ਡੇਹਰਾਦੂਨ
19. ਸ. ਜੋਗਿੰਦਰ ਸਿੰਘ ਬੂਟਾ ਸਿੰਘ ਵਾਲਾ ਪਟਿਆਲਾ

| ਪ੍ਰਕਾਸ਼ਕ | ਪਹਿਲੀ ਵਾਰ | ਛਾਪਕ |
|---|---|---|
| ਗੁਰੂ ਨਾਨਕ ਦੇਵ ਮਿਸ਼ਨ | ਮਾਰਚ 1988 | ਐਨਸੰਨ ਪ੍ਰਿੰਟਰਜ਼, ਪਟਿਆਲਾ। |